# ਸਕੂਲਾਂ ਵਿੱਚ ਨਕਲ - ਵਿਦਿਆਰਥੀਆਂ ਦੀ ਪ੍ਰਤਿਭਾ ਅਤੇ ਭਵਿੱਖ ਦਾ ਕਤਲ

**ਰਣਜੀਤ ਸਿੰਘ**

ਸਕੂਲਾਂ ਵਿੱਚ ਇਮਤਿਹਾਨਾਂ ਦੌਰਾਨ ਬੱਚਿਆਂ ਵਿੰਚ, ਨਕਲ ਦੀ ਵੱਧ ਰਹੀ ਰੁਚੀ ਪੰਜਾਬੀਆਂ ਦੇ ਕਿਰਦਾਰ ਉਤੇ ਇਕ ਹੋਰ ਧੱਬਾ ਹੈ । ਜਿਸ ਧਰਤੀ ਉਤੇ ਸੰਸਾਰ ਨੂੰ ਸੱਚਾ ਜੀਵਨ ਜਿਊਣ ਦੀ ਪ੍ਰੇਰਨਾ ਮਿਲੀ ਉਸੇ ਧਰਤੀ ਉਤੇ ਦੇਸ਼ ਅਤੇ ਕੌਮ ਦਾ ਭਵਿੰਖ, ਬੱਚੇ ਆਪਣੇ ਜੀਵਨ ਦੀ ਨੀਂਹ ਝੂਠ ਉਤੇ ਰੱਖ ਰਹੇ ਹਨ । ਇਹ ਕੋਹੜ ਬਹੁਤਾ ਸਰਕਾਰੀ ਸਕੂਲਾਂ ਵਿੱਚ ਹੀ ਹੈ । ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਇਹ ਬੀਮਾਰੀ ਲਾਇਲਾਜ ਨਹੀਂ ਹੈ । ਜੇਕਰ ਯਤਨ ਕੀਤਾ ਜਾਵੇ ਤਾਂ ਇਸ ਉਤੇ ਕਾਬੂ ਪਾਇਆ ਜਾ ਸਕਦਾ ਹੈ । ਵਧੀਆ ਕਾਨਵੈਂਟ ਅਤੇ ਪਬਲਿਕ ਸਕੂਲਾਂ ਵਿੱਚ ਇਹ ਬੀਮਾਰੀ ਬਹੁਤ ਘੱਟ ਨਜ਼ਰ ਆਉਂਦੀ ਹੈ । ਪੰਜਾਬੀ ਵਿੱਚ ਹੀ ਇਕ ਅਜਿਹਾ ਸਕੂਲ (ਐਸ ਕੇ ਡੀ ਖਾਲਸਾ ਸੀਨੀ ਸੈਕੰ ਸਕੂਲ, ਤੁਗਲਵਾਲ) ਵੀ ਹੈ ਜਿਸ ਦੇ ਪ੍ਰਿਸੀਪਲ ਵਲੋਂ ਸਾਰਿਆਂ ਨੂੰ ਖੁੱਲਾ ਪੱਤਰ ਲਿਖਿਆ ਗਿਆ ਹੈ ਕਿ ਉਸ ਦੇ ਸਕੂਲ ਵਿੱਚ ਨਕਲ ਤਾਂ ਦੂਰ ਜੇਕਰ ਕਿਸੇ ਵਿਦਿਆਰਥੀ ਨੂੰ ਮਿੱਥੇ ਸਮੇਂ ਤੋਂ ਵੱਧ ਸਮਾਂ ਲਿਖਦਾ ਵੇਖਿਆ ਜਾ ਸਕੇ ਤਾਂ ਉਹ ਸਖ਼ਤ ਤੋਂ ਸਖ਼ਤ ਦੰਡ ਲਈ ਤਿਆਰ ਹੈ । ਇਹ ਪੰਜਾਬ ਦੇ ਇਕ ਪਿਛੜੇ ਇਲਾਕੇ ਦੇ ਪਿੰਡ ਦਾ ਸਕੂਲ ਹੈ ਜਿੱਕੇ ਵਿਦਿਆਰਥੀਆਂ ਦੀ ਕੇਵਲ ਪੜਾਈ ਹੀ ਨਹੀਂ ਹੁੰਦੀ ਸਗੋਂ ਉਨ੍ਹਾਂ ਦੀ ਵਧੀਆ ਸਖ਼ਸ਼ੀਅਤ ਉਸਾਰੀ ਵੀ ਕੀਤੀ ਜਾਂਦੀ ਹੈ । ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਬੀਮਾਰੀ ਲਈ ਸਾਡੇ ਅਧਿਆਪਕ ਵਧੇਰੇ ਜ਼ਿੰਮੇਦਾਰ ਹਨ । ਇਹ ਮੰਨਿਆ ਗਿਆ ਹੈ ਕਿ ਬਹੁਤੇ ਸਰਕਾਰੀ ਸਕੂਲਾਂ ਵਿੱਚ ਅਧਿਆਪਕਾਂ ਦੀ ਘਾਟ ਹੈ । ਜਿਹੜੇ ਅਧਿਆਪਕ ਨਿਯੁਕਤ ਵੀ ਹਨ ਉਨ੍ਹਾਂ ਵਿੱਚੋਂ ਅੱਧੇ ਸਕੂਲ ਵਿੱਚ ਆਉਂਦੇ ਹਨ ਅਤੇ ਜਿਹੜੇ ਅਧਿਆਪਕ ਸਕੂਲ ਆਉਂਦੇ ਹਨ ਉਨ੍ਹਾਂ ਵਿੱਚ ੪੦ ਪ੍ਰਤੀਸ਼ਤ ਪੜ੍ਹਾਉਣ ਵਿੱਚ ਕੋਈ ਦਿਲਚਸਪੀ ਨਹੀਂ ਲੈਂਦੇ । ਇਹ ਮੰਨਿਆ ਜਾਂਦਾ ਹੈ ਕਿ ਹੁਣ ਸਰਕਾਰੀ ਸਕੂਲਾਂ ਵਿੱਚ ਬਹੁਗਿਣਤੀ ਬੱਚੇ ਕਮਜ਼ੋਰ ਵਰਗ ਦੇ ਹੁੰਦੇ ਹਨ । ਜਿਨ੍ਹਾਂ ਦੇ ਮਾਪੇ ਆਪ ਬੱਚਿਆਂ ਨੂੰ ਘਰ ਪੜ੍ਹਾ ਨਹੀਂ ਸਕਦੇ ਅਤੇ ਨਾਂ ਹੀ ਉਨ੍ਹਾਂ ਵਿੱਚ ਟਿਊਸ਼ਨ ਰੱਖਣ ਦੀ ਸਮਰੱਥਾ ਹੁੰਦੀ ਹੈ । ਅਧਿਆਪਕਾਂ ਉਤੇ ਚੰਗਾ ਨਤੀਜਾ ਪ੍ਰਾਪਤ ਕਰਨ ਲਈ ਮਹਿਕਮੇ ਦਾ ਡੰਡਾ ਲਟਕਦਾ ਰਹਿੰਦਾ ਹੈ । ਉਨ੍ਹਾਂ ਨੂੰ ਆਪਣੀਆਂ ਬਦਲੀਆਂ ਅਤੇ ਤਰੱਕੀਆਂ ਲਈ ਸਥਾਨਕ ਆਗੂਆਂ ਦਾ ਸਹਾਰਾ ਲੈਣਾ ਪੈਂਦਾ ਹੈ । ਇਹ ਆਗੂ ਆਪਣੇ ਵਾਕਫਾਂ ਨੂੰ ਖੁਸ਼ ਕਰਨ ਈ ਅਧਿਆਪਕ ਉਤੇ ਇਮਤਿਹਾਨ ਵਿੱਚ ਬੱਚਿਆ ਦੀ ਸਹਾਇਤਾ ਲਈ ਜ਼ੋਰ ਪਾਉਂਦੇ ਹਨ । ਕੁਝ ਥਾਵਾਂ ਉਤੇ ਇਹ ਵੀ ਆਖਿਆ ਗਿਆ ਹੈ ਕਿ ਨਕਲ ਮਾਰਨ ਦੀ ਖੁੱਲ ਲਈ ਬੱਚਿਆਂ ਤੋਂ ਪੈਸੇ ਲਏ ਜਾਂਦੇ ਹਨ । ਇਮਤਿਹਾਨ ਦੇ ਨਿਗਰਾਨ ਅਮਲੇ ਦੀ ਖਾਤਰਦਾਰੀ ਕਰਨ ਲਈ ਪੈਸੇ ਇਕੱਠੇ ਕਰਨੇ ਤਾਂ ਆਮ ਜਿਹੀ ਗੱਲ ਬਣ ਗਈ ਹੈ ।

ਗੁਰੂ ਦਾ ਰੁਤਬਾ ਸਮਾਜ ਵਿੱਚ ਬਹੁਤ ਉਚਾ ਹੈ । ਸਾਡੇ ਸਮਾਜ ਵਿੱਚ ਤਾਂ ਗੁਰੂ ਨੂੰ ਰੱਬ ਤੋਂ ਵੀ ਉੱਚਾ ਆਖਿਆ ਗਿਆ ਹੈ, ਕਿਉਂਕਿ ਰੱਬ ਨਾਲ ਮਿਲਾਪ ਦਾ ਵਸੀਲਾ ਵੀ ਗੁਰੂ ਹੀ ਬਣਦਾ ਹੈ । ਸੰਸਾਰ ਦੇ ਜਿਤਨੇ ਵੀ ਪ੍ਰਸਿੱਧ ਵਿਅਕਤੀ ਹੋਏ ਹਨ ਉਨ੍ਹਾਂ ਦੀ ਸਫ਼ਲਤਾ ਪਿੱਛੇ ਕਿਸੇ ਨਾ ਕਿਸੇ ਅਧਿਆਪਕ ਦਾ ਹੱਥ ਜ਼ਰੂਰ ਹੁੰਦਾ ਹੈ । ਅਧਿਆਪਕ ਬੱਚੇ ਦੀ ਸਖ਼ਸ਼ੀਅਤ ਦੀ ਉਸਾਰੀ ਕਰਦਾ ਹੈ । ਜੇਕਰ ਉਹ ਨੀਂਹ ਝੂਠ, ਫਰੇਬ ਅਤੇ ਹੇਰਾਫੇਰੀ ਉਤੇ ਰੱਖੇਗਾ ਫਿਰ ਭਲਾ ਬੱਚੇ ਕਿਵੇਂ ਵਧੀਆ ਨਾਗਰਿਕ ਬਣ ਸਕਦੇ ਹਨ । ਸਾਡੇ ਦੇਸ਼ ਵਿੱਚ ਭ੍ਰਿਸ਼ਟਾਚਾਰ ਦੇ ਵਾਧੇ ਦਾ ਇਹ ਇਕ ਮੁਖ ਕਾਰਨ ਹੈ, ਕਿਉਂਕਿ ਬੱਚੇ ਨੂੰ ਅਸੀਂ ਸ਼ੁਰੂ ਵਿੱਚ ਗਲਤ ਕੰਮ ਕਰਨ ਲਈ ਪ੍ਰੇਰਨਾ ਦਿੰਦੇ ਹਾਂ । ਅਸੀਂ ਇਹ ਭੁੱਲ ਜਾਂਦੇ ਹਾਂ ਕਿ ਕਾਠ ਦੀ ਹਾਂਡੀ ਵਾਰ ਵਾਰ ਨਹੀਂ ਚੜ੍ਹ ਸਕਦੀ । ਇਕ ਵੇਰ ਨਕਲ ਮਾਰ ਕੇ ਇਮਤਿਹਾਨ ਪਾਸ ਕੀਤਾ ਜਾ ਸਕਦਾ ਹੈ । ਇਸ ਕਰਮ ਨੂੰ ਦੁਹਰਾਇਆ ਵੀ ਜਾ ਸਕਦਾ ਹੈ ਪਰ ਆਖਰ ਤਾਂ ਬੱਚੇ ਦੇ ਗਿਆਨ ਨੇ ਹੀ ਕੰਮ ਆਉਣਾ ਹੈ । ਕਿਸੇ ਨਾ ਕਿਸੇ ਮੋੜ ਉਤੇ ਆਪਣੇ ਬਲਬੂਤੇ ਉਤੇ ਹੀ ਮੁਕਾਬਲਾ ਕਰਨਾ ਪੈਣਾ ਹੈ । ਜੇਕਰ ਬੱਚੇ ਦੇ ਪੱਲੇ ਹੀ ਕੁਝ ਨਹੀਂ ਹੋਵੇਗਾ ਫਿਰ ਭਲਾ ਉਹ ਮੁਕਾਬਲਾ ਕੀ ਕਰ ਸਕਦਾ ਹੈ । ਦੇਸ਼ ਵਿੱਚ ਹਰ ਪਾਸੇ ਭ੍ਰਿਸ਼ਟਾਚਾਰ ਦਾ ਬੋਲਬਾਲਾ ਹੋਣ ਕਰਕੇ ਗਲਤ ਤਰੀਕਿਆਂ ਨਾਲ ਕਈ ਵੇਰ ਕੰਮ ਸਰ ਜਾਂਦਾ ਹੈ, ਪਰ ਇਹ ਜ਼ਰੂਰੀ ਨਹੀਂ ਕਿ ਹਰ ਥਾਂ ਗਲਤ ਢੰਗ ਤਰੀਕੇ ਸਫ਼ਲ ਹੋ ਜਾਣ । ਜਦੋਂ ਗਲਤ ਤਰੀਕੇ ਸਫ਼ਲ ਨਹੀਂ ਹੁੰਦੇ, ਉਦੋਂ ਮਨੁੱਖ ਆਪਣੇ ਕੀਤੇ ਉਤੇ ਪਛਤਾਉਂਦਾ ਹੈ । ਪਰ ਜਦੋਂ ਚਿੜੀਆਂ ਨੇ ਖੇਤ

ਹੀ ਚੁਗ ਲਿਆ ਫਿਰ ਪਛਤਾਇਆ ਤਾਂ ਕੁਝ ਨਹੀਂ ਹੋ ਸਕਦਾ, ਉਦੋਂ ਤੀਕ ਬਹੁਤ ਤੇਰ ਹੋ ਚੁੱਕੀ ਹੁੰਦੀ ਹੈ। ਨਕਲ ਕਾਰਨ ਬੱਚੇ ਦੀ ਆਪਣੀ ਪ੍ਰਤਿਭਾ ਖ਼ਤਮ ਹੋ ਰਹੀ ਹੈ। ਉਹ ਵਿੱਚੋਂ ਲਗਨ ਤੇ ਮਿਹਨਤ ਮੁੱਕ ਜਾਂਦੀ ਹੈ ਅਤੇ ਆਪਣੀ ਲਿਆਕਤ ਦੀ ਵਰਤੋਂ ਕਰਨ ਦੀ ਆਦਤ ਹੀ ਨਹੀਂ ਬਣਦੀ।

ਪੜ੍ਹਾਈ ਕੇਵਲ ਡਿਗਰੀ ਪ੍ਰਾਪਤ ਕਰਨਾ ਨਹੀਂ ਹੈ, ਸਗੋਂ ਇਹ ਤਾਂ ਸ਼ਖ਼ਸ਼ੀਅਤ ਦਾ ਸਮੁੱਚਾ ਵਿਕਾਸ ਕਰਨ ਲਈ ਹੈ। ਗਿਆਨ ਦੇ ਚਾਨਣ ਤੋਂ ਬਗੈਰ ਜੀਵਨ ਵਿੱਚ ਪ੍ਰਕਾਸ਼ ਨਹੀਂ ਹੋ ਸਕਦਾ। ਗਿਆਨ ਦੀ ਸ਼ਕਤੀ ਨਾਲ ਹੀ ਸਫਲਤਾ ਦੀਆਂ ਪੌੜੀਆਂ ਉਤੇ ਚੜ੍ਹਿਆ ਜਾ ਸਕਦਾ ਹੈ। ਅੱਜ ਦੇ ਇਸ ਮੁਕਾਬਲੇ ਦੇ ਯੁਗ ਵਿੱਚ ਗਿਆਨ ਦੀ ਮਹੱਤਤਾ ਹੋਰ ਵੱਧ ਗਈ ਹੇ। ਹੁਣ ਮਨੁੱਖ ਆਪਣੀ ਹਿੰਮਤ ਨਾਲ ਹੀ ਇਸ ਮੁਕਾਬਲੇ ਦਾ ਸਾਹਮਣਾ ਕਰ ਸਕਦਾ ਹੈ। ਪਰਾਈਆਂ ਪੌੜੀਆਂ ਨਾਲ ਸਿਖਰਾਂ ਉਤੇ ਨਹੀਂ ਪੁੱਜਿਆ ਜਾ ਸਕਦਾ। ਭਵਿੱਖ ਵਿੱਚ ਸਰਕਾਰੀ ਨੌਕਰੀਆਂ ਹੋਰ ਵੀ ਘੱਟ ਜਾਣਗੀਆਂ। ਸਰਕਾਰੀ ਨੌਕਰੀਆਂ ਵਿੱਚ ਕਾਠ ਦੀ ਹਾਂਡੀ ਚੜ੍ਹ ਸਕਦੀ ਹੈ, ਪਰ ਨਿੱਜੀ ਖੇਤਰ ਵਿੱਚ ਤਾਂ ਅਮਲਾ ਉਤੇ ਹੀ ਨਿਬੇੜੇ ਹੁੰਦੇ ਹਨ। ਉਥੇ ਕੰਮ ਵੇਖਿਆ ਜਾਂਦਾ ਹੈ। ਜੇਕਰ ਇਕ ਵੇ ਰ ਸਿਫਾਰਿਸ਼ ਨਾਲ ਨੌਕਰੀ ਪ੍ਰਾਪਤ ਕਰ ਵੀ ਲਈ ਤਾਂ ਵੀ ਉਸ ਉਤੇ ਟਿਕੇ ਰਹਿਣ ਲਈ ਕੰਮ ਦੀ ਲੋੜ ਪਵੇਗੀ। ਕੰਮ ਉਦੋਂ ਹੀ ਕੀਤਾ ਜਾ ਸਕਦਾ ਹੈ ਜੇਕਰ ਇਨਸਾਨ ਦੇ ਅੰਦਰ ਗਿਆਨ ਦਾ ਚਾਨਣ ਅਤੇ ਨਿੱਘ ਹੋਵੇਗਾ। ਹੁਣ ਤਾਂ ਸਰਕਾਰੀ ਨੌਕਰੀਆਂ ਵੀ ਠੇਕੇ ਉਤੇ ਮਿਲਦੀਆਂ ਹਨ। ਉਹ ਸਮਾਂ ਖ਼ਤਮ ਹੋ ਰਿਹਾ ਹੈ ਜਦੋਂ ਇਹ ਮੰਨਿਆ ਜਾਂਦਾ ਸੀ ਕਿ ਇਕ ਵੇਰ ਸਰਕਾਰੀ ਨੌਕਰੀ ਮਿਲ ਜਾਵੇ ਤਾਂ ਸਾਰੀ ਉਮਰ ਲਈ ਪੈਨਸ਼ਨ ਪੱਕੀ ਹੋ ਗਈ। ਠੇਕੇ ਦੀ ਨੌਕਰੀ ਦਾ ਆਧਾਰ ਵੀ ਕਾਰਗੁਜ਼ਾਰੀ ਨੇ ਹੀ ਹੋਣਾ ਹੈ।

ਨਕਲ ਦਾ ਕੋਹੜ ਸਾਡੇ ਬੱਚਿਆਂ ਦੀ ਸ਼ਖ਼ਸ਼ੀਅਤ ਦੀ ਨੀਂਹ ਬਹੁਤ ਕਮਜ਼ੋਰ ਕਰ ਰਿਹਾ ਹੈ। ਜੇਕਰ ਤੁਸੀਂ ਪਿਛਲੇ ਦੋ ਦਹਾਕਿਆਂ ਵੱਲ ਝਾਤ ਮਾਰੋ ਤਾਂ ਸਰਕਾਰੀ ਸਕੂਲਾਂ ਵਿਸ਼ੇਸ਼ ਤੌਰ ਤੇ ਪੇਂਡੂ ਸਕੂਲਾਂ ਦੇ ਬੱਚੇ ਜਿੱਥੇ ਨਕਲ ਦਾ ਬੋਲਬਾਲਾ ਹੈ ਮੁਕਾਬਲੇ ਵਿੱਚ ਬਹੁਤ ਪਿੱਛੇ ਰਹਿ ਗਏ ਹਨ। ਉਹ ਕੋਈ ਵੀ ਚੰਗੀ ਨੌਕਰੀ ਪ੍ਰਾਪਤ ਕਰਨ ਵਿੱਚ ਅਸਮਰੱਥ ਹਨ। ਤਕਨੀਕੀ ਕਾਲਜਾਂ ਵਿੱਚ ਦਾਖਲਾ ਪ੍ਰਾਪਤ ਕਰਨ ਵਾਲਿਆਂ ਦੀ ਗਿਣਤੀ ਵੀ ਘੱਟ ਰਹੀ ਹੈ। ਵਧੀਆਂ ਤਕਨੀਕੀ ਸੰਸਥਾਵਾਂ ਵਿੱਚ ਪਿੰਡਾਂ ਦੇ ਬੱਚਿਆਂ ਦੀ ਗਿਣਤਾ ਨਮਾਤਰ ਰਹਿ ਗਈ ਹੈ। ਮੁਕਾਬਲੇ ਦੇ ਇਮਤਿਹਾਨ ਪਾਸ ਕਰਨ ਵਾਲੇ ਨੌਜਵਾਨ ਬਹੁਤ ਘੱਟ ਸਰਕਾਰੀ ਸਕੂਲਾਂ ਦੇ ਪੜ੍ਹੇ ਹੁੰਦੇ ਹਨ। ਇਥੋਂ ਤੀਕ ਕਿ ਲੁਧਿਆਣੇ ਵਾਲੀ ਖੇਤੀਬਾੜੀ ਯੂਨੀਵਰਸਿਟੀ ਵਿੱਚ ਪਿਛਲੇ ਇਕ ਦਹਾਕੇ ਤੋਂ ਕੋਗ਼ ਵੀ ਬੱਚਾ ਪਿੰਡ ਦੇ ਸਕੂਲ ਦਾ ਪੜ੍ਹਿਆ ਹੋਇਆ ਦਾਖਲਾ ਨਹੀਂ ਲੈ ਸਕਿਆ ਹੈ। ਕੋਈ ਸਮਾਂ ਸੀ ਕਿ ਇਥੇ ਦਾਖਲ ਹੋਣ ਵਾਲਿਆਂ ਦੀ ਬਹੁਗਿਣਤੀ ਪਿੰਡਾਂ ਦੇ ਸਕੂਲਾਂ ਵਿੱਚ ਆਉਜਦੀ ਸੀ। ਜੇਕਰ ਪਿਛਲੀ ਪੀੜ੍ਹੀ ਵੱਲ ਛਾਤ ਮਾਰੀਏ ਤਾਂ ਹਰ ਖੇਤਰ ਵਿੱਚ ਮੱਲਾਂ ਮਾਰਨ ਵਾਲੀਆਂ ਸ਼ਖ਼ਸ਼ੀਅਤਾਂ ਦੀ ਮੁੱਢਲੀ ਪੜ੍ਹਾਈ ਆਮ ਸਰਕਾਰੀ ਸਕੂਲਾਂ ਵਿੱਚ ਹੋਈ ਸੀ। ਦੇਸ਼ ਦੇ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਵੀ ਉਨ੍ਹਾਂ ਵਿੱਚ ਸ਼ਾਮਲ ਹਨ। ਵੱਡੇ ਵਿਗਿਆਨੀ, ਅਸਫਰ, ਪੱਤਰਕਾਰ, ਸਿੱਖਿਆ ਸ਼ਾਸਤਰੀ ਆਪਣੇ ਪੇਂਡੂ ਪਿਛੋਕੜ ਉਤੇ ਮਾਣ ਕਰਦੇ ਹਨ।

ਨਕਲ ਦੀ ਬੀਮਾਰੀ ਨੂੰ ਰੋਕਣ ਦੀ ਲੋੜ ਹੈ। ਇਸ ਦਾ ਇਲਾਜ ਕੇਵਲ ਪ੍ਰੀਖਿਆ ਕੇਂਦਰਾਂ ਦੀ ਸਖ਼ਤੀ ਨਾਲ ਨਹੀਂ ਕੀਤਾ ਜਾ ਸਕਦਾ, ਸਗੋਂ ਇਸ ਦੀਆਂ ਜੜ੍ਹਾਂ ਨੂੰ ਕੱਟਣਾ ਪਵੇਗਾ। ਇਨ੍ਹਾਂ ਜੜ੍ਹਾਂ ਦੀ ਕਟਾਈ ਮਾਪੇ ਅਤੇ ਅਧਿਆਪਕ ਹੀ ਕਰ ਸਕਦੇ ਹਨ। ਸਭ ਤੋਂ ਪਹਿਲਾਂ ਤਾਂ ਉਨ੍ਹਾਂ ਨੂੰ ਇਹ ਮੰਨਣਾ ਪਵੇਗਾ ਕਿ ਨਕਲ ਨੂੰ ਉਤਸ਼ਾਹਿਤ ਕਰਕੇ ਉਹ ਬੱਚਿਆਂ ਦੇ ਪੈਰਾਂ ਤੇ ਕੁਹਾੜਾ ਮਾਰ ਰਹੇ ਹਨ। ਇੰਝ ਬੱਚਿਆਂ ਦੀ ਸਹਾਇਤਾ ਨਹੀਂ ਹੁੰਦੀ ਸਗੋਂ ਉਨ੍ਹਾਂ ਦ ਨੁਕਸਾਨ ਹੁੰਦਾ ਹੈ। ਜੇਕਰ ਅਧਿਆਪਕ ਬੱਚਿਆਂ ਦੀ ਸਹਾਇਤਾ ਕਰਨੀ ਚਾਹੁੰਦੇ ਹਨ ਤਾਂ ਉਹ ਪੂਰੀ ਲਗਨ ਨਾਲ ਆਪਣੀ ਜ਼ੁੰਮੇਵਾਰੀ ਪੂਰੀ ਕਰਨ ਵੱਲ ਧਿਆਨ ਦੇਣ। ਜੇਕਰ ਇਮਾਨਦਾਰੀ ਨਾਲ ਸਕੂਲ ਵਿੱਚ ਪੜ੍ਹਾਈ ਕਰਵਾਈ ਜਾਵੇ ਤਾਂ ਬੱਚਿਆਂ ਵਿੱਚ ਸਵੈ-ਭਰੋਸਾ ਵਧੇਗਾ ਅਤੇ ਉਹ ਆਪਣੀ ਮਿਹਨਤ ਨਾਲ ਇਮਤਿਹਾਨ ਪਾਸ ਕਰਨ ਨੂੰ ਤਰਜੀਹ ਦੇਣ ਲੱਗ ਪੈਣਗੇ। ਮੈਨੂੰ ਯਾਦ ਹੈ ਜਦੋਂ ਅਸੀਂ ਇਕ ਪਿੰਡ ਦੇ ਸਰਕਾਰੀ ਸਕੂਲ ਵਿੱਚ ਪੜ੍ਹਦੇ ਹਾਂ ਤਾਂ ਸਾਡੇ ਅਧਿਆਪਕ ਸਵੇਰੇ ਤੇ ਸ਼ਾਮ ਵਾਧੂ ਕਲਾਂਸਾਂ ਲਗਾਂਦੇ ਸਨ। ਸਵੇਰ ਵੇਲੇ ਹੁਸ਼ਿਆਰ ਬੱਚਿਆਂ ਦੀ ਕਲਾਸ ਲਗਦੀ ਸੀ ਤਾਂ ਜੋ ਉਨ੍ਹਾਂ ਨੂੰ ਫਜ਼ੀਫੇ ਦੇ ਇਮਤਿਹਾਨ ਲਈ ਤਿਆਰ ਕੀਤਾ ਜਾ ਸਕੇ। ਸ਼ਾਮ ਨੂੰ ਕਮਜ਼ੋਰ ਬੱਚਿਆਂ ਦੀ ਕਲਾਸ ਲੱਗਦੀ ਸੀ ਤਾਂ ਜੋ ਉਨ੍ਹਾਂ ਨੂੰ ਪਾਸ ਹੋਣ ਦੇ ਕਾਬਿਲ ਬਣਾਇਆ ਜਾ ਸਕੇ। ਅਧਿਆਪਕ ਦਾ ਆਪਣਾ ਕੋਈ ਨਿੱਜੀ ਸੁਆਰਥ ਨਹੀਂ ਸੀ ਹੁੰਦਾ, ਉਹ ਤਾਂ ਸਗੋਂ ਘਰ ਘਰ ਜਾ ਕੇ ਬੱਚਿਆਂ ਦੇ ਮਾਪਿਆਂ ਨੂੰ ਆਪਣੇ ਬੱਚੇ ਇਨ੍ਹਾਂ ਕਲਾਸਾਂ ਵਿੱਚ ਭੇਜਣ ਲਈ ਪ੍ਰੇਰਦੇ ਸਨ। ਅਧਿਆਪਕ ਦਾ ਰੁੱਤਬਾ ਉੱਚਾ ਹੈ। ਸਰਕਾਰੀ ਸਕੂਲਾਂ ਵਿੱਚ ਤਨਖਾਹ ਵੀ ਚੰਗੀ ਮਿਲਦੀ ਹੈ। ਫਿਰ ਭਲਾ ਅਸੀਂ ਆਪਣੇ ਫ਼ਰਜ ਦੀ ਕੁਤਾਹੀ ਕਿਉਂ ਕਰਦੇ ਹਾਂ। ਇਹ ਕੇਵਲ ਬੱਚਿਆਂ ਦੇ ਭਵਿੱਖ ਨਾਲ ਹੀ ਖਿਲਵਾੜ ਨਹੀਂ ਹੈ ਸਗੋਂ ਅਸੀਂ ਆਪ ਵੀ ਪਾਪ ਦੇ ਭਾਗੀ ਬਣਦੇ ਹਾਂ। ਆਪਣੀ ਜ਼ਮੀਰ ਨੂੰ ਮਾਰਨਾ ਵੀ ਇਕ ਵੱਡੀ ਸਜਾ ਹੈ। ਰੋਟੀ ਤਾਂ ਇਕ ਸਬਜ਼ੀ ਨਾਲ ਵੀ ਖਾਧੀ ਜਾ ਸਕਦੀ ਹੈ। ਪਰ ਜੇਕਰ ਜ਼ਮੀਰ ਮਰੀ ਹੋਈ ਹੋਵੇ ਤਾਂ ਛੱਤੀ ਪਕਵਾਨ ਵੀ ਅਨੰਦ ਨਹੀਂ ਦੇ ਸਕਦੇ। ਇਹ ਵੀ ਦੇਖਣ ਵਿੱਚ ਆਇਆ ਹੈ ਕਿ ਆਪਣੀ ਜ਼ਮੀਰ ਦਾ ਅਵਾਜ਼ ਦਾ ਗਲਾ ਘੁੱਟਣ ਲਈ ਕਈ ਅਧਿਆਪਕ ਸ਼ਰਾਬ ਦਾ ਸਹਾਰਾ ਲੈਂਦੇ ਹਨ। ਗਲਤ ਢੰਗਾਂ ਰਾਂਹੀਂ

ਕੀਤੀ ਵਾਧੂ ਕਮਾਈ ਫਜ਼ੂਲ ਖ਼ਰਚਿਆਂ ਵਿੱਚ ਚਲੀ ਜਾਂਦੀ ਹੈ, ਪਰ ਜ਼ਮੀਰ ਨੂੰ ਸਕੂਨ ਪ੍ਰਾਪਤ ਨਹੀਂ ਹੁੰਦਾ। ਮਾਪਿਆਂ ਵਲੋਂ ਇਸ ਕੋਹੜ ਨੂੰ ਪ੍ਰੋਤਸ਼ਾਹਤ ਕਰਨ ਲਈ ਯਤਨ ਨਹੀਂ ਕਰਨੇ ਚਾਹੀਦੇ, ਇਸ ਦੇ ਨਾਲ ਹੀ ਅਧਿਆਪਕਾਂ ਨੂੰ ਵੀ ਇਹ ਗਲਤ ਕੰਮ ਕਰਨ ਤੋਂ ਤੋਬਾ ਕਰਨੀ ਚਾਹੀਦੀ ਹੈ। ਮਾਪਿਆਂ ਅਤੇ ਅਧਿਆਪਕਾਂ ਦੀ ਸਹਿ ਤੋਂ ਬਗੈਰ ਬੱਚੇ ਕਦੇ ਵੀ ਨਕਲ ਨਹੀਂ ਮਾਰ ਸਕਦੇ। ਸਾਡੇ ਆਗੂ ਨੂੰ ਵੀ ਇਸ ਪਾਸੇ ਧਿਆਣ ਦੇਣਾ ਚਾਹੀਦਾ ਹੈ ਕਿ ਉਹ ਅਧਿਆਪਕਾਂ ਨੂੰ ਅਜਿਹਾ ਗਲਤ ਕੰਮ ਕਰਨ ਲਈ ਮਜ਼ਬੂਰ ਨਾ ਕਰਨ। ਆਗੂ ਪਹਿਲਾਂ ਵੀ ਬਹੁਤ ਗਲਤ ਕੰਮ ਕਰਦੇ ਹਨ, ਪਰ ਬੱਚਿਆਂ ਦੇ ਭਵਿੱਖ ਨੂੰ ਤਬਾਹ ਕਰਨ ਦਾ ਘੋਰ ਪਾਪ ਕਰਨ ਤੋਂ ਤੌਬਾ ਕੀਤੀ ਜਾਵੇ। ਵੋਟ ਪ੍ਰਾਪਤੀ ਲਈ ਸਕੂਲ ਨੂੰ ਜੇਕਰ ਵਧੀਆ ਬਣਾਇਆ ਜਾਵੇ, ਬਿਨ੍ਹਾਂ ਨਕਲ ਤੋਂ ਬੱਚੇ ਚੰਗੇ ਅੰਕ ਪ੍ਰਾਪਤ ਕਰਨ ਤਾਂ ਆਗੂ ਦਾ ਇਲਾਕੇ ਵਿੱਚ ਸਤਿਕਾਰ ਵਧੇਗਾ। ਲੋਕੀ ਆਪਣੇ ਆਪ ਵੋਟਾਂ ਉਨ੍ਹਾਂ ਨੂੰ ਦੇਣ ਲੱਗ ਪੈਣਗੇ।

ਇਸ ਪਾਸੇ ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ। ਕੇਵਲ ਇਮਤਿਹਾਨ ਦੇ ਦਿਨ੍ਹਾਂ ਵਿੱਚ ਮਸਲੇ ਬਾਰੇ ਸੋਚਣ ਨਾਲ ਹੱਲ ਨਹੀਂ ਨਿਕਲ ਸਕਦਾ, ਸਗੋਂ ਇਕ ਲੰਬੇ ਸਮੇਂ ਦੀ ਜਾਗਰੂਕਤਾ ਮੁਹਿੰਮ ਰਾਹੀਂ ਇਸ ਬਿਮਾਰੀ ਦੀ ਜੜ੍ਹ ਨੂੰ ਕੱਟਣ ਦਾ ਯਤਨ ਕਰਨਾ ਚਾਹੀਦਾ ਹੈ। ਜਦੋਂ ਤੀਕ ਮਾਪਿਆਂ ਅਤੇ ਅਧਿਆਪਕਾਂ ਵਿੱਚੋਜ ਇਹ ਰੁਚੀ ਖ਼ਤਮ ਨਹੀਂ ਹੁੰਦੀ ਅਤੇ ਉਹ ਇਹ ਨਹੀਂ ਮੰਨਦੇ ਕਿ ਨਕਲ ਬੁਰੀ ਹੀ ਨਹੀਂ ਸਗੋਂ ਬੱਚਿਆਂ ਦੇ ਭਵਿੱਖ ਨੂੰ ਤਬਾਹ ਵੀ ਕਰਦੀ ਹੈ, ਉਦੋਂ ਤੀਕ ਇਹ ਬਿਮਾਰੀ ਫੈਲਦੀ ਹੀ ਰਹੇਗੀ। ਲੋੜ, ਸੋਚ ਅਤੇ ਰੁਝਾਨ ਵਿੱਚ ਤਬਦੀਲੀ ਦੀ ਹੈ। ਇਹ ਔਖਾ ਜ਼ਰੂਰ ਹੈ ਪਰ ਅਜਿਹੀ ਸਮੱਸਿਆ ਨਹੀਂ ਹੈ ਜਿਸ ਨੂੰ ਹੱਲ ਨਾ ਕੀਤਾ ਜਾ ਸਕੇ, ਕਿਉਂਕਿ ਬਹੁਤ ਸਾਰੇ ਸਕੂਲ ਅਤੇ ਸੰਸਥਾਵਾਂ ਅਜਿਹੀਆਂ ਹਨ ਜਿਹੜੀਆਂ ਇਸ ਬੀਮਾਰੀ ਤੋਂ ਮੁਕਤ ਹਨ।

¤